# ਜੀਵਨ ਯਾਤਰਾ ਤੇ ਧਰਮ-ਸਿਧਾਂਤ ਸ੍ਰੀ ਗੁਰੂ ਅਰਜਨ ਦੇਵ ਜੀ

*—ਹਰਜੀਤ ਸਿੰਘ, ਜਲੰਧਰ*

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ, ਸੰਨ 1563 ਨੂੰ ਗੋਇੰਦਵਾਲ ਵਿਖੇ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁਖੋਂ ਹੋਇਆ। 11 ਸਾਲ ਦੀ ਉਮਰ ਤੱਕ ਗੋਇੰਦਵਾਲ ਹੀ ਰਹੇ। ਨਾਨਾ ਗੁਰੂ ਅਮਰਦਾਸ ਜੀ ਪਾਸੋਂ ਗੁਰਮਤਿ ਦੀ ਲਗਨ ਲੱਗੀ ਤੇ ਗੁਰਸਿੱਖੀ ਵਿਚ ਪ੍ਰਪੱਕ ਹੋਏ। ਜਦੋਂ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ ਤਾਂ ਆਪ ਪਿਤਾ ਗੁਰੂ ਰਾਮਦਾਸ ਜੀ ਨਾਲ ਗੁਰੂ ਕੇ ਚੱਕ ਵਿਖੇ ਆ ਗਏ। 18 ਸਾਲ ਦੀ ਉਮਰ ਵਿਚ ਗੁਰੂ ਰਾਮਦਾਸ ਜੀ ਨੇ ਆਪ ਨੂੰ ਗੁਰਿਆਈ ਦੇ ਯੋਗ ਜਾਣ ਕੇ ਗੁਰਿਆਈ ਬਖ਼ਸ਼ ਦਿੱਤੀ, ਨਾਲ ਹੀ ਗੁਰਬਾਣੀ ਦਾ ਸਾਰਾ ਖ਼ਜ਼ਾਨਾ ਜੋ ਉਨ੍ਹਾਂ ਕੋਲ ਪਹਿਲੇ ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਦਾ ਸੀ, ਉਹ ਵੀ ਬਖ਼ਸ਼ ਦਿੱਤਾ। ਇਸ ਤੇ ਆਪ ਦਾ ਭਰਾ ਬਾਬਾ ਪ੍ਰਿਥੀ ਚੰਦ ਨਾਰਾਜ਼ ਹੋ ਗਿਆ। ਉਹ ਵੱਡਾ ਹੋਣ ਕਰਕੇ ਗੁਰਿਆਈ ਤੇ ਆਪਣਾ ਹੱਕ ਸਮਝਦਾ ਸੀ।

1 ਸਤੰਬਰ 1581 ਨੂੰ ਗੁਰੂ ਰਾਮਦਾਸ ਜੀ ਗੋਇੰਦਵਾਲ ਵਿਖੇ ਜੋਤੀ ਜੋਤ ਸਮਾਏ। ਦਸਤਾਰਬੰਦੀ ਦੀ ਰਸਮ ਸਮੇਂ ਸੰਗਤਾਂ ਦਾ ਇਕੱਠ ਹੋਇਆ। ਭੱਟ ਵੀ ਦਰਸ਼ਨ ਕਰਨ ਆਏ। ਇਹਨਾਂ ਹਰੇਕ ਗੁਰੂ ਵਿਅਕਤੀ ਦੀ ਵਡਿਆਈ ਕੀਤੀ ਤੇ ਸਵੱਈਏ ਉਚਾਰਨ ਕੀਤੇ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਗੁਰੂ ਅਰਜਨ ਦੇਵ ਜੀ ਵਾਪਸ ਗੁਰੂ ਕੇ ਚੱਕ ਆ ਗਏ। ਪ੍ਰਿਥੀ ਚੰਦ ਨੇ ਬਹੁਤ ਵਿਰੋਧਤਾ ਕੀਤੀ ਪਰ ਗੁਰੂ ਜੀ ਸ਼ਾਂਤ ਚਿੱਤ ਅਡੋਲ ਰਹੇ। ਅੰਮ੍ਰਿਤਸਰ ਸਰੋਵਰ ਦੀ ਸੇਵਾ ਅਰੰਭ ਕਰਾਈ, ਸੰਗਤਾਂ ਨੂੰ ਦਸਵੰਧ ਦੇਣ ਦੀ ਪ੍ਰੇਰਨਾ ਕੀਤੀ। ਸਰੋਵਰ ਸੰਨ 1588 ਵਿਚ ਮੁਕੰਮਲ ਹੋਇਆ, ਇਸ ਦਾ ਨਾਂ ਗੁਰੂ ਅਰਜਨ ਦੇਵ ਜੀ ਨੇ 'ਅੰਮ੍ਰਿਤਸਰ' ਰਖਿਆ। ਗੁਰੂ ਅਰਜਨ ਸਾਹਿਬ ਨੇ ਸਰੋਵਰ ਦੇ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਆਪਣੇ ਪਿਆਰੇ ਸਿੱਖ ਸਾਈਂ ਮੀਆਂ ਮੀਰ ਪਾਸੋਂ ਅਕਤੂਬਰ, 1588 ਵਿਚ ਰਖਵਾਈ। ਅੰਮ੍ਰਿਤਸਰ ਸਰੋਵਰ ਦੇ ਨਾਮ ਤੇ ਸ਼ਹਿਰ ਦਾ ਨਾਮ ਵੀ ਅੰਮ੍ਰਿਤਸਰ ਪ੍ਰਸਿੱਧ ਹੋ ਗਿਆ।

ਆਪ ਦੀ ਸ਼ਾਦੀ ਪਿੰਡ ਮੌ, ਤਹਿਸੀਲ ਫਿਲੌਰ ਦੇ ਵਸਨੀਕ ਸ੍ਰੀ ਕ੍ਰਿਸ਼ਨ ਚੰਦ ਦੀ ਸਪੁੱਤਰੀ ਮਾਤਾ ਗੰਗਾ ਜੀ ਨਾਲ ਹੋਈ, ਜਿਹਨਾਂ ਦੀ ਕੁਖੋਂ (ਗੁਰੂ) ਹਰਿਗੋਬਿੰਦ ਸਾਹਿਬ ਨੇ ਜਨਮ ਲਿਆ।



### *ਪ੍ਰਚਾਰ ਯਾਤਰਾਵਾਂ ਤੇ ਕਾਲ ਪੀੜਤਾਂ ਦੀ ਸਹਾਇਤਾ*

ਗੁਰੂ ਜੀ ਨੇ ਮਾਝੇ ਅਤੇ ਦੁਆਬੇ ਦੇ ਪਿੰਡਾਂ ਵਿਚ ਜਾ ਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਆਪ ਲਾਹੌਰ ਤੱਕ ਗਏ।

ਮਾਝੇ ਦੀ ਪ੍ਰਚਾਰ ਫੇਰੀ ਵਿਚ ਆਪ ਖਡੂਰ ਸਾਹਿਬ, ਗੋਇੰਦਵਾਲ, ਸਰਹਾਲੀ, ਖਾਨਪੁਰ ਆਦਿਕ ਨਗਰਾਂ ਵਿਚ ਗਏ। ਇਸੇ ਸਮੇਂ ਆਪ ਨੇ **ਤਰਨ ਤਾਰਨ** ਨਗਰ ਵਸਾਇਆ। ਦੁਆਬੇ ਦੇ ਜ਼ਿਲ੍ਹਾ ਜਲੰਧਰ ਵਿਚ **ਕਰਤਾਰਪੁਰ** ਵਸਾਇਆ। ਦੁਆਬੇ ਤੇ ਮਾਝੇ ਵਿਚ ਅਨੇਕਾਂ ਸਰਵਰੀਏ ਸਿੱਖ ਬਣੇ। ਸੰਨ 1595 ਵਿਚ ਸਖ਼ਤ ਔੜ ਲੱਗ ਗਈ। ਪਾਣੀ ਦੀ ਥੁੜ੍ਹ ਨੂੰ ਮੁੱਖ ਰੱਖ ਕੇ ਕਈ ਪਿੰਡਾਂ ਵਿਚ ਖੂਹ ਲਗਵਾਏ।

ਲਾਹੌਰ ਵਿਚ ਕਾਲ ਪੈ ਗਿਆ। ਕਾਲ ਦੇ ਕਾਰਨ ਕਈ ਬੀਮਾਰੀਆਂ ਫੈਲ ਗਈਆਂ। ਲਾਹੌਰ ਸ਼ਹਿਰ ਦੀਆਂ ਗਲੀਆਂ ਤੇ ਬਾਜ਼ਾਰ ਮੁਰਦਿਆਂ ਨਾਲ ਭਰੇ ਜਾਣ ਲੱਗੇ। ਗੁਰੂ ਜੀ ਸਿੱਖਾਂ ਤੇ ਪਰਿਵਾਰ ਸਮੇਤ ਪਹੁੰਚੇ। ਸਾਰਾ ਦਸਵੰਧ ਦੁਖੀਆਂ ਦੇ ਦੁੱਖ ਵੰਡਾਉਣ ਲਈ ਖ਼ਰਚ ਕੀਤਾ। ਆਪਣੇ ਹੱਥੀਂ ਸੇਵਾ ਕੀਤੀ। ਅਕਬਰ ਬਾਦਸ਼ਾਹ ਆਗਰੇ ਤੋਂ ਲਾਹੌਰ ਆਇਆ। ਗੁਰੂ ਘਰ ਦੀ ਸੇਵਾ ਤੋਂ ਬਹੁਤ ਪ੍ਰਭਾਵਿਤ ਹੋਇਆ ਤੇ ਗੁਰੂ ਜੀ ਦੇ ਕਹਿਣ ਤੇ ਕਿਸਾਨਾਂ ਦਾ ਮਾਮਲਾ ਮੁਆਫ਼ ਕਰ ਦਿੱਤਾ। ਗੁਰੂ ਅਰਜਨ ਸਾਹਿਬ ਨੇ ਚੂਨਾ ਮੰਡੀ ਵਿਚ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਦੀ ਇਮਾਰਤ ਦੀ ਉਸਾਰੀ ਸ਼ੁਰੂ ਕਰਵਾਈ। ਡੱਬੀ ਬਾਜ਼ਾਰ ਵਿਚ ਗੁਰਦੁਆਰਾ ਬਉਲੀ ਸਾਹਿਬ ਬਣਵਾਉਣਾ ਅਰੰਭ ਕੀਤਾ। ਇਸ ਤਰ੍ਹਾਂ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲਿਆ। ਯਤੀਮਾਂ ਦੀ ਪਾਲਣਾ ਲਈ ਆਸ਼ਰਮ ਬਣੇ; ਲੰਗਰ ਜਾਰੀ ਕੀਤੇ ਗਏ। ਗੁਰੂ ਅਰਜਨ ਦੇਵ ਜੀ 8 ਮਹੀਨੇ ਲਾਹੌਰ ਵਿਖੇ ਸੇਵਾ ਤੇ ਲੱਗੇ ਰਹੇ।

ਲਾਹੌਰ ਤੋਂ ਵਾਪਸ ਪਿੰਡਾਂ ਵਿਚ ਸਿੱਖੀ ਦਾ ਪ੍ਰਚਾਰ ਕਰਕੇ ਗੁਰੂ ਜੀ ਗੋਇੰਦਵਾਲ ਤੋਂ ਹੋ ਕੇ ਅੰਮ੍ਰਿਤਸਰ ਪੁੱਜੇ। ਥੋੜ੍ਹਾ ਸਮਾਂ ਲਾਹੌਰ ਠਹਿਰ ਕੇ ਡੇਰਾ ਬਾਬਾ ਨਾਨਕ, ਕਰਤਾਰਪੁਰ, ਕਲਾਨੌਰ, ਬਾਰਠ ਆਦਿਕ ਪਿੰਡਾਂ ਵਿਚ ਦੋ ਸਾਲ ਦਾ ਚੱਕਰ ਲਾ ਕੇ ਸਿੱਖੀ ਪ੍ਰਚਾਰ ਕੀਤਾ, ਸੰਨ 1601 ਵਿਚ ਵਾਪਸ ਅੰਮ੍ਰਿਤਸਰ ਆ ਗਏ। ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਮੁਕੰਮਲ ਹੋ ਚੁੱਕੀ ਸੀ, ਜਿਸ ਵਿਚ ਰੋਜ਼ਾਨਾ ਸਤਿਸੰਗ ਦੀ ਮਰਯਾਦਾ ਕਾਇਮ ਕੀਤੀ।

ਅੰਮ੍ਰਿਤਸਰ ਵਾਪਸ ਆਉਣ ਸਮੇਂ ਬਾਲ (ਗੁਰੂ) ਹਰਿਗੋਬਿੰਦ ਜੀ ਨੂੰ ਸੀਤਲਾ (ਚੇਚਕ) ਨਿਕਲ ਆਈ। ਕੁਝ ਹਿੰਦੂ ਨਰ-ਨਾਰੀ ਵੀ ਬੱਚੇ ਦੀ ਸੁਰਤ ਲੈਣ ਆਏ। ਕਈਆਂ ਪ੍ਰੇਰਨਾ ਕੀਤੀ ਕਿ ਸੀਤਲਾ ਦੇ ਮੰਦਰ ਮੱਥਾ ਟਿਕਾਉ। ਗੁਰੂ ਜੀ ਨੇ ਭਰਮੀ ਲੋਕਾਂ ਨੂੰ ਸਮਝਾਇਆ ਕਿ ਸੀਤਲਾ ਕੋਈ ਦੇਵੀ ਨਹੀਂ। ਇਹ ਤਾਂ ਬੀਮਾਰੀ ਹੈ ਤੇ ਇਸਦਾ ਇਲਾਜ ਕਰਨਾ ਚਾਹੀਦਾ ਹੈ।

### *ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ :*

ਸ੍ਰੀ ਹਰਿਮੰਦਰ ਸਾਹਿਬ ਦੀ ਤਿਆਰੀ ਤੋਂ ਬਾਅਦ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦਾ ਕੰਮ ਅਰੰਭ ਕਰਵਾਇਆ। ਸਾਰੀ ਬਾਣੀ ਗੁਰੂਆਂ ਦੀ ਤੇ ਭਗਤਾਂ ਦੀ ਉਹਨਾਂ ਕੋਲ ਸੀ। ਉਹਨਾਂ ਇਸ ਕੰਮ ਲਈ ਭਾਈ ਗੁਰਦਾਸ ਜੀ ਦੀ ਡਿਊਟੀ ਲਗਾਈ। ਭਾਈ ਗੁਰਦਾਸ ਜੀ ਨੇ ਰਾਮਸਰ ਸਰੋਵਰ ਦੇ ਕੰਢੇ ਬੈਠ ਕੇ ਸੇਵਾ ਨਿਭਾਈ। ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਖੇ ਸੰਨ 1604 ਵਿਚ ਕਰ ਦਿੱਤਾ ਗਿਆ। ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ ਗਿਆ।

### *ਪ੍ਰਚਾਰ ਦਾ ਅਸਰ :*

ਸਿੱਖ ਧਰਮ ਦੇ ਪ੍ਰਚਾਰ ਦੀ ਵਧ ਰਹੀ ਲਹਿਰ ਨੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਸਿੱਖ ਧਰਮ ਗ੍ਰਹਿਣ ਕਰਨ ਲਈ ਪ੍ਰੇਰਿਆ। ਬਹੁਤ ਸਾਰੇ ਮੁਸਲਮਾਨ ਸਿੱਖ ਬਣੇ। ਇਹ ਗੱਲ ਕੱਟੜ ਸ਼ਰਈ ਮੁਸਲਮਾਨਾਂ ਤੇ ਮੌਲਾਣਿਆਂ ਲਈ ਬਹੁਤ ਚੁਭਵੀਂ ਸੀ। ਸ਼ੇਖ ਅਹਿਮਦ ਸਰਹੰਦੀ ਤੇ ਸ਼ੇਖ ਫਰੀਦ ਬੁਖਾਰੀ ਵਰਗੇ ਜਨੂੰਨੀ ਮੁਸਲਮਾਨਾਂ ਨੇ ਜਹਾਂਗੀਰ ਦਾ ਸਾਥ ਦੇ ਕੇ ਉਸਨੂੰ ਅਕਬਰ ਤੋਂ ਬਾਅਦ ਰਾਜ ਗੱਦੀ ਤੇ ਬਿਠਾਇਆ ਤੇ ਸਾਰਾ ਜ਼ੋਰ ਲਾ ਕੇ ਉਸਦੇ ਕੰਨ ਭਰੇ ਕਿ ਸਿੱਖੀ ਦੀ ਇਸ ਲਹਿਰ ਨੂੰ ਖ਼ਤਮ ਕਰਨਾ ਚਾਹੀਦਾ ਹੈ। ਇਸ ਕੰਮ ਵਿਚ ਪ੍ਰਿਥੀ ਚੰਦ, ਚੰਦੂ, ਬੀਰਬਲ ਆਦਿ ਗੁਰੂ ਘਰ ਦੇ ਵਿਰੋਧੀਆਂ ਨੇ ਵੀ ਲੋੜ ਅਨੁਸਾਰ ਹਿੱਸਾ ਪਾਇਆ। ਜਹਾਂਗੀਰ ਨੇ ਖੁਸਰੋ ਦੀ ਬਗਾਵਤ ਸਮੇਂ ਗੁਰੂ ਜੀ ਉਤੇ ਸਹਾਇਤਾ ਕਰਨ ਦਾ ਝੂਠਾ ਇਲਜ਼ਾਮ ਲਗਾ ਕੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ। ਗੁਰੂ ਜੀ ਵੀ ਜਾਣਦੇ ਸਨ ਕਿ ਅੱਗੋਂ ਕੀ ਹੋਣ ਵਾਲਾ ਹੈ। ਜਹਾਂਗੀਰ ਦੇ ਖ਼ਿਆਲਾਂ ਦੀ ਸਰੋਤ ਉਨ੍ਹਾਂ ਤੱਕ ਪੁੱਜ ਰਹੀ ਸੀ। ਉਹ ਜਾਣਦੇ ਸਨ ਕਿ ਟੱਕਰ ਅਵੱਸ਼ ਹੋਣੀ ਹੈ ਅਤੇ 'ਸਰੀਰ ਹੈ ਛੁਟਣਾ ਸੰਸਾ ਨਹੀਂ ਕੋਈ'। ਇਸ ਲਈ ਉਨ੍ਹਾਂ ਸਭ ਮੁਖੀ ਸਿੱਖਾਂ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਅਤੇ ਹੋਰਨਾਂ ਨੂੰ ਬੁਲਾ ਲਿਆ ਅਤੇ ਗੁਰ-ਗੱਦੀ ਦੀ ਜ਼ਿੰਮੇਵਾਰੀ 25 ਮਈ, 1606 ਈ: ਨੂੰ ਗੁਰੂ ਹਰਿਗੋਬਿੰਦ ਜੀ ਨੂੰ ਸੌਂਪੀ। ਗੁਰੂ ਹਹਿਗੋਬਿੰਦ ਜੀ ਨੂੰ ਸਪੱਸ਼ਟ ਆਗਿਆ ਵਜੋਂ ਕਿਹਾ ਸੀ :

"ਬੇਟਾ, ਕਰੜੇ ਸਮੇਂ ਆ ਰਹੇ ਹਨ, ਬਦੀ ਦੀਆਂ ਤਾਕਤਾਂ ਆਪਣਾ ਮੂੰਹ ਖੋਲ੍ਹੀ ਮਨੁੱਖ ਦੇ ਮੁੱਢਲੇ ਹੱਕਾਂ ਨੂੰ ਖੋਹਣ ਦੇ ਆਹਰ ਵਿਚ ਲੱਗੀਆਂ ਹਨ। ਗੁਰੂ ਨਾਨਕ ਦਾ ਘਰ ਸੱਚ, ਪ੍ਰੇਮ, ਅਣਖ ਅਤੇ ਆਜ਼ਾਦੀ ਦਾ ਰਾਖਾ ਰਿਹਾ ਹੈ। ਲੋਕਾਂ ਨੂੰ ਬੰਧਨਾਂ ਤੋਂ ਛੁਡਵਾਉਣ ਦਾ ਕਾਰਜ, ਅਸਾਂ ਪੂਰੇ ਅਮਨ ਤੇ ਸ਼ਾਂਤਮਈ ਢੰਗ ਨਾਲ ਕੀਤਾ ਹੈ, ਪਰ ਹੁਣ ਸਮੇਂ ਹੋਰ ਆ ਗਏ ਹਨ। ਆਪਣੇ ਕੀਤੇ ਅੱਤਿਆਚਾਰਾਂ ਨੂੰ ਵੇਖ-ਵੇਖ ਕੇ ਮੁਗ਼ਲਾਂ ਦੀ ਆਤਮਾ ਆਪਣਾ ਮਨੁੱਖੀ ਸਰੂਪ ਤੇ ਸੁਭਾਅ ਗਵਾ ਬੈਠੀ ਹੈ।



ਹੋ ਸਕਦਾ ਹੈ ਕਿ ਇਸਨੂੰ ਜਗਾਇਆ ਜਾ ਸਕੇ ਅਤੇ ਇਸ ਦੇ ਦਬਾ-ਦਬ ਉੱਡ ਰਹੇ ਮਨੁੱਖੀ ਸੁਭਾਅ ਨੂੰ ਫਿਰ ਕਾਇਮ ਕੀਤਾ ਜਾ ਸਕੇ। ਇਨ੍ਹਾਂ ਮੁਗ਼ਲਾਂ ਦੀ ਆਤਮਾ ਪਸ਼ੂ ਵਾਂਗਰ ਹੋ ਗਈ ਹੈ। ਸ਼ਾਇਦ ਅਜੇ ਵੀ ਇਨਸਾਨੀ ਜਾਮੇ ਵਿਚ ਆ ਸਕੇ। ਮੈਂ ਜਾਂਦਾ ਹਾਂ ਅਤੇ ਜਹਾਂਗੀਰ ਨੂੰ ਜਾ ਕੇ ਦੱਸਦਾ ਹਾਂ ਕਿ ਇਕ ਪਾਸੇ ਉਸ ਦੇ ਹੁਕਮ ਨਾਲ ਕੀ-ਕੀ ਅੱਤਿਆਚਾਰ ਹੋ ਸਕਦੇ ਹਨ ਅਤੇ ਦੂਜੇ ਪਾਸੇ ਰੱਬ ਤੇ ਰੱਬ ਦੇ ਬੰਦਿਆਂ ਦੇ ਪਿਆਰ ਦੀ ਖ਼ਾਤਰ ਕੀ-ਕੀ ਤਸੀਹੇ ਝੱਲੇ ਜਾ ਸਕਦੇ ਹਨ। ਸ਼ਾਇਦ ਕੀਤੀ ਦਾ ਨਜ਼ਾਰਾ ਦੇਖ ਕੇ ਮੁਗ਼ਲਾਂ ਦੀ ਆਤਮਾ ਜਾਗ ਪਵੇ। ਪਰ ਜੇ ਸ਼ਾਂਤਮਈ ਰਹਿ ਕੇ, ਸਰੀਰਕ ਦੁੱਖ ਝੱਲਣ ਦਾ ਤਰੀਕਾ ਕਾਮਯਾਬ ਨਾ ਹੋਇਆ ਤਾਂ ਸਮਝ ਲੈਣਾ ਕਿ ਮੁਗ਼ਲਾਂ ਦੀ ਆਤਮਾ ਪੂਰਨ ਤੌਰ ਤੇ ਮਨੁੱਖੀ ਸੁਭਾਅ ਛੱਡ ਚੁੱਕੀ ਹੈ ਅਤੇ ਪਸ਼ੂ-ਭਾਵ ਵਿਚ ਟੁਰ ਗਈ ਹੈ। ਫਿਰ ਇਨ੍ਹਾਂ ਦੀ ਆਤਮਾ ਨੂੰ ਮਨੁੱਖੀ ਸੁਭਾਅ ਵਿਚ ਵਟਾਉਣ ਦੀ ਖ਼ਾਤਰ ਦੁੱਖ ਝੱਲਣੇ ਇਤਨੇ ਹੀ ਬੇਅਰਥ ਹੋਣਗੇ ਜਿਤਨੇ ਕਿ ਸਿੰਙਾਂ ਵਾਲੇ ਜੰਗਲੀ ਜਾਨਵਰ ਅੱਗੇ ਲੰਮੇ ਪੈ ਕੇ ਉਸ ਦਾ ਪਸ਼ੂ-ਸੁਭਾਅ ਵਟਾਉਣ ਦਾ ਜਤਨ ਬੇਅਰਥ ਹੁੰਦਾ ਹੈ। ਸਮਾਂ ਆ ਰਿਹਾ ਹੈ ਕਿ ਭਲਾਈ ਤੇ ਬਦੀ ਦੀਆਂ ਤਾਕਤਾਂ ਦੀ ਮੁੱਠ-ਭੇੜ ਹੋਵੇਗੀ। ਇਸ ਲਈ ਕਮਰਕੱਸੇ ਕਰ ਲਵੋ। ਆਪ ਸ਼ਸਤਰ ਪਹਿਨੋ ਅਤੇ ਸਿੱਖਾਂ ਨੂੰ ਵੀ ਐਸਾ ਕਰਨ ਦੀ ਪ੍ਰੇਰਨਾ ਕਰੋ। ਜ਼ਾਲਮਾਂ ਨਾਲ ਡਟ ਕੇ ਜੂਝੋ ਅਤੇ ਤਦ ਤੱਕ ਡਟੇ ਰਹਿਣਾ ਜਦ ਤੱਕ ਇਹ ਸੁਧਰ ਨਾ ਜਾਣ ਜਾਂ ਮੁੱਕ ਨਾ ਜਾਣ। ਗੁਰੂ ਅਰਜਨ ਦੇਵ ਜੀ ਨੂੰ 26 ਮਈ 1606 ਈ: ਨੂੰ ਮੁਰਤਜ਼ਾ ਖ਼ਾਨ ਨੇ ਗ੍ਰਿਫ਼ਤਾਰ ਕੀਤਾ।

ਅਹਿਲਕਾਰ ਚੰਦੂ ਨੇ ਗੁਰੂ ਅਰਜਨ ਸਾਹਿਬ ਨੂੰ ਸੜਦੇ ਉਬਲਦੇ ਪਾਣੀ ਦੀ ਦੇਗ ਵਿਚ ਬਿਠਾਇਆ। ਫਿਰ ਨੰਗੇ ਪਿੰਡੇ ਉਤੇ ਸੜਦੀ-ਬਲਦੀ ਤੱਤੀ ਰੇਤ ਪਾਈ ਗਈ। ਫਿਰ ਉਨ੍ਹਾਂ ਨੂੰ ਲੋਹ ਉਤੇ ਬਿਠਾ ਕੇ ਹੇਠਾਂ ਅੱਗ ਦਾ ਭਾਂਬੜ ਮਚਾਇਆ ਗਿਆ। ਸਤਿਗੁਰੂ ਜੀ ਦਾ ਸਾਰਾ ਸਰੀਰ ਇਹਨਾਂ ਤਸੀਹਿਆਂ ਨਾਲ ਛਨਣੀ-ਛਨਣੀ ਹੋ ਗਿਆ, ਪਰ ਆਪ ਅਕਾਲਪੁਰਖ ਦੇ ਭਾਣੇ ਵਿਚ ਅਡੋਲ ਟਿਕੇ ਰਹੇ।

ਸਾਈਂ ਮੀਆਂ ਮੀਰ ਜੀ ਜੋ ਆਪ ਦੇ ਦਰਸ਼ਨਾਂ ਨੂੰ ਆਏ, ਨੂੰ ਗੁਰੂ ਜੀ ਨੇ ਸਮਝਾਇਆ ਕਿ "**ਕੀ ਹੋਇਆ ਜੇ ਤਨ ਤਪ ਰਿਹਾ ਹੈ। ਸਾਂਈਂ ਦੇ ਪਿਆਰਿਆਂ ਨੂੰ ਭਾਣੇ ਵਿਚ ਹੀ ਰਸ ਮਾਣਨਾ ਚਾਹੀਦਾ ਹੈ। ਸਰੀਰ ਤੇ ਸੰਸਾਰ ਝੂਠ ਹੈ ਪਰ ਆਤਮਾ ਨਿਰਲੇਪ ਹੈ।**"

**ਇਹ ਕਸ਼ਟ ਇਸ ਲਈ ਸਹਾਰ ਰਹੇ ਹਾਂ, ਵਾਹਿਗੁਰੂ ਦੇ ਸੱਚੇ ਨਾਮ ਦੇ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼ ਬਣ ਜਾਏ। ਜਦ ਕਿਸੇ ਤੇ ਕਸ਼ਟ ਆਵੇ ਤਾਂ ਭਾਣਾ ਮਿੱਠਾ ਕਰ ਕੇ ਮੰਨੇ। ਮਾਣ ਹੁੰਦੇ ਹੋਏ ਨਿਮਾਣਾ, ਤਾਣ ਹੁੰਦੇ ਹੋਏ ਨਿਤਾਣਾ, ਰੱਬ ਦੇ ਪਿਆਰਿਆਂ ਨੂੰ ਸ਼ੋਭਦਾ ਹੈ। ਆਤਮਿਕ ਸ਼ਕਤੀ ਨੂੰ ਸਰੀਰ ਦੀ ਰਖਿਆ ਲਈ ਨਹੀਂ ਵਰਤਣਾ ਚਾਹੀਦਾ।"**

ਇਸ ਤਰ੍ਹਾਂ ਅਡੋਲ ਚਿੱਤ ਬੈਠ ਕੇ ਆਪ ਅਨੇਕਾਂ ਕਸ਼ਟ ਸਹਾਰਦੇ ਰਹੇ। ਆਖ਼ਿਰ 30 ਮਈ, ਸੰਨ 1606 ਨੂੰ ਆਪ ਜੀ ਨੂੰ ਰਾਵੀ ਦਰਿਆ ਦੇ ਠੰਡੇ ਪਾਣੀ ਵਿਚ ਰੋੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਤਰ੍ਹਾਂ ਆਪ ਨੇ ਸਿੱਖ ਧਰਮ ਨੂੰ ਸਿਖਰ ਤੇ ਪਹੁੰਚਾ ਦਿੱਤਾ। ਆਪ ਦੀ ਸ਼ਹੀਦੀ ਕੌਮ ਨੂੰ ਸਦਾ ਜੀਵਨ ਬਖ਼ਸ਼ਦੀ ਰਹੇਗੀ।

***ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਨਤੀਜੇ :***

ਗੁਰੂ ਅਰਜਨ ਦੇਵ ਜੀ ਦਾ ਸਾਰਾ ਜੀਵਨ ਕੌਮ ਲਈ ਜ਼ਿੰਦਗੀ-ਦਾਤਾ ਸੀ ਅਤੇ ਇਹ ਸ਼ਹੀਦੀ ਤਾਂ ਸਦਾ ਜੀਵਨ ਬਖ਼ਸ਼ਦੀ ਰਹੇਗੀ। ਕਹਿੰਦੇ ਹਨ ਕਿ ਖ਼ੂਨ ਨੂੰ ਬਹੁਤ ਵਿਆਜ ਲੱਗਿਆ ਕਰਦਾ ਹੈ। ਸ਼ਹੀਦ ਦੀ ਮੌਤ ਕਦੀ ਅਜਾਈਂ ਨਹੀਂ ਜਾਂਦੀ। ਇਸ ਸ਼ਹਾਦਤ ਨੇ ਸਿੱਖ ਇਤਿਹਾਸ ਤੇ ਅਮਿੱਟ ਛਾਪ ਛੱਡੀ ਹੈ। ਇਤਨਾ ਪ੍ਰਭਾਵ ਇਸ ਸ਼ਹਾਦਤ ਨੇ ਛੱਡਿਆ ਕਿ ਲਤੀਫ਼, ਟਰੰਪ ਤੇ ਹੋਰ ਸਾਰੇ ਇਤਿਹਾਸਕਾਰ ਇਸ ਨੂੰ ਸਿੱਖ ਇਤਿਹਾਸ ਵਿਚ ਮੋੜ ਵਤ (ਟਰਨਿੰਗ ਪੁਆਇੰਟ) ਕਹਿੰਦੇ ਹਨ। ਭਾਵੇਂ ਮੋੜ ਵਾਲੀ ਕੋਈ ਗੱਲ ਨਹੀਂ ਸੀ ਕਿਉਂਕਿ ਸਭ ਮਿਥੇ ਹੋਏ ਤੇ ਦਿੱਤੇ ਹੁਕਮ ਮੁਤਾਬਿਕ ਹੋ ਰਿਹਾ ਸੀ। ਗੁਰੂ ਅਰਜਨ ਦੇਵ ਜੀ ਨੇ ਬਹੁਤ ਪਹਿਲਾਂ ਹੀ ਹੁਕਮ ਦਿੱਤੇ ਸਨ ਕਿ ਉਨ੍ਹਾਂ ਕ੍ਰਿਪਾਨਾਂ ਪਹਿਨਣੀਆਂ ਹਨ, ਪਰ (ਗੁਰੂ) ਹਰਿਗੋਬਿੰਦ ਜੀ ਦਾ ਰੂਪ ਧਾਰ ਕੇ ਪਹਿਨਣੀਆਂ ਹਨ। ਸਿਰਫ਼ ਇਤਨਾ ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਯੁੱਗ ਦੇ ਨਾਲ ਹੁਣ ਕੁਰਬਾਨੀ ਯੁੱਗ ਸ਼ੁਰੂ ਹੋ ਗਿਆ ਸੀ। ਡਾਕਟਰ ਗੋਕਲ ਚੰਦ ਨਾਰੰਗ ਨੇ ਠੀਕ ਲਿਖਿਆ ਹੈ ਕਿ ਸਿੱਖਾਂ ਉਤੇ ਤਸੀਹਿਆਂ ਦਾ ਕਾਂਡ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਹੀ ਸ਼ੁਰੂ ਹੋਇਆ। ਗੁਰੂ ਜੀ ਦੀ ਸ਼ਹਾਦਤ ਉਪਰੰਤ ਅਸੀਂ ਸਿੱਖ ਇਤਿਹਾਸ ਵਿਚ ਹਕੂਮਤ ਵਲੋਂ ਦਿੱਤੇ ਡਰਾਵਿਆਂ, ਜੁਰਮਾਨਿਆਂ, ਗ੍ਰਿਫਤਾਰੀਆਂ, ਘਰ-ਘਾਟ ਜ਼ਬਤ ਕਰਨ, ਤਸੀਹੇ ਦੇਣੇ, ਸੂਲੀ ਚਾੜ੍ਹਨ, ਕਤਲੇਆਮ ਕਰਨਾ, ਬੰਦ-ਬੰਦ ਕੱਟਣੇ, ਆਰੇ ਨਾਲ ਚੀਰਨ, ਚਰਖੀਆਂ ਤੇ ਚਾੜ੍ਹਨ ਦਾ ਵਰਨਣ ਨਿੱਤ ਪੜ੍ਹਦੇ ਹਾਂ। ਜਜ਼ਬਾ ਇਤਨਾ ਭਰ ਦਿੱਤਾ ਗਿਆ ਸੀ ਕਿ ਸਿੱਖ ਹੱਸ-ਹੱਸ ਤਸੀਹੇ ਝੱਲਦੇ ਪਰ ਸਿੱਖੀ ਨੂੰ ਆਂਚ ਨਾ ਆਉਣ ਦੇਂਦੇ। ਗੁਰੂ ਅਰਜਨ ਦੇਵ ਜੀ ਦੇ ਪਾਵਨ ਖ਼ੂਨ ਦੀਆਂ ਬੂੰਦਾਂ ਜੋ ਲਾਹੌਰ ਦੇ ਰੇਤਲੇ ਥਲਾਂ ਵਿਚ ਰਾਵੀ ਕਿਨਾਰੇ ਡਿੱਗੀਆਂ ਸਨ, ਸਿੱਖੀ ਦਾ ਸਿਰੜੀ ਬੂਟਾ ਉਸੇ ਦੀ ਉਪਜ ਹੈ। **'ਪਹਿਲਾ ਮਰਨ ਕਬੂਲ ਜੀਵਨ ਕੀ ਛਡਿ ਆਸ'** ਸਿੱਖੀ ਵਿਚ ਦਾਖ਼ਲ ਹੋਣ ਲਈ ਪਹਿਲਾ ਕਦਮ ਬਣ ਗਿਆ। ਸੈਂਕੜੇ ਨਹੀਂ, ਲੱਖਾਂ ਛਲਾਂਗਾਂ ਮਾਰ ਇਸ ਸਿੱਖੀ ਦੇ ਦਾਇਰੇ ਦਾਖ਼ਲ ਹੁੰਦੇ ਰਹੇ। ਇਹ ਕਰਾਮਾਤ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਹੈ। ਪਰਜਾ ਦਾ ਰੰਗ ਹੀ ਬਦਲ ਗਿਆ।

ਇਸ ਸ਼ਹਾਦਤ ਨੇ ਕੌਮ ਵਿਚ ਭਾਣਾ ਮਿੱਠਾ ਮੰਨਣ ਦਾ ਜਜ਼ਬਾ ਇਤਨਾ ਭਰਿਆ ਕਿ ਕਦੇ ਸਿੱਖ ਨੇ ਤਸੀਹੇ ਝੱਲਦੇ ਸ਼ਿਕਵੇ, ਸ਼ਿਕਾਇਤਾਂ ਜਾਂ ਉਲਾਹਮੇ ਨਾ ਦਿੱਤੇ। ਆਪ ਜੀ ਦੇ ਪੂਰਨੇ ਸਨ ਕਿ ਜੋ ਕੁਝ ਹੋਵੇ ਸਹੋ, ਸਹਾਰੋ, ਕਸ਼ਟ ਝੱਲੋ ਪਰ ਆਦਰਸ਼



ਦਾ ਪੱਲਾ ਨਾ ਛੱਡੋ। ਬੇਅਣਖੇ ਜੀਵਨ ਨਾਲੋਂ ਅਣਖ ਭਰੀ ਮੌਤ ਨੂੰ ਤਰਜੀਹ ਦਿਉ। ਸੱਚ ਪਹਿਲੀ ਵਾਰੀ ਜਥੇਬੰਦ ਹੋਣਾ ਸ਼ੁਰੂ ਹੋਇਆ ਤੇ ਸੱਚ ਤੇ ਖੜ੍ਹੀ ਸੰਗਤ ਤੇ ਫਿਰ ਪੰਥ ਨੇ ਬੁਰਾਈਆਂ ਦਾ ਟਾਕਰਾ ਕੀਤਾ। ਕਮਜ਼ੋਰਾਂ ਨੂੰ ਲਤਾੜਿਆ ਜਾਂਦਾ ਦੇਖ ਕੇ ਸਿੱਖਾਂ ਦੇ ਜਜ਼ਬੇ ਜਾਗ ਪੈਂਦੇ ਸਨ ਤੇ ਸਿੱਖ ਨਿਆਸਰਿਆਂ ਨੂੰ ਆਸਰਾ ਤੇ ਨਿਥਾਵਿਆਂ ਨੂੰ ਥਾਂ ਦੇਣ ਲਈ ਬਲਦੀ ਅੱਗ ਵਿਚ ਵੀ ਕੁੱਦ ਪੈਂਦੇ ਸਨ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਸਦਕਾ ਗੁਰੂ ਨਾਨਕ ਦੇ ਉਪਦੇਸ਼ਾਂ ਦਾ ਝੰਡਾ ਸਾਰੇ ਸੰਸਾਰ ਤੇ ਝੁੱਲਿਆ ਤੇ ਗੁਰੂ ਨਾਨਕ ਦੀ ਵਡਿਆਈ, ਜੋ ਕਿਹਾ ਉਹ ਕਰ ਦਿਖਾਇਆ, ਸਾਰੇ ਜਗਤ ਪ੍ਰਗਟ ਹੋਈ :

**ਸੁਣੀ ਅਰਦਾਸਿ ਸੁਆਮੀ ਮੇਰੈ**
**ਸਰਬ ਕਲਾ ਬਣਿ ਆਈ॥**
**ਪ੍ਰਗਟ ਭਈ ਸਗਲੇ ਜੁਗ ਅੰਤਰਿ**
**ਗੁਰ ਨਾਨਕ ਕੀ ਵਡਿਆਈ॥੪॥ ੧੧॥**

*(ਸੋਰਠਿ, ਮਹਲਾ ੫—੬੧੧)*

## ਗੁਰੂ ਅਰਜਨ ਦੇਵ ਜੀ ਦੇ ਧਰਮ-ਸਿਧਾਂਤ

1. **ਧਰਮ ਕੀ ਹੈ :** ਸਿੱਖ ਸਤਿਗੁਰਾਂ ਨੇ 'ਧਰਮ' ਨੂੰ ਨਿਰਾ ਪ੍ਰਭੂ ਦੀ ਜਾਣਕਾਰੀ, ਉਸ ਨਾਲ ਮੇਲ ਦੇ ਸਾਧਨਾਂ ਜਾਂ ਪੂਜਾ ਵਿਧੀਆਂ ਤੱਕ ਸੀਮਿਤ ਨਹੀਂ ਕੀਤਾ, ਸਗੋਂ ਇਸ ਨੂੰ ਇਕ ਸੰਪੂਰਨ ਤੇ ਆਦਰਸ਼ਕ ਜੀਵਨ ਜਾਚ ਦੇ ਅਰਥਾਂ ਵਿਚ ਲਿਆ ਹੈ।

ਗੁਰੂ ਅਰਜਨ ਦੇਵ ਜੀ ਧਰਮ ਦੀ ਵਿਆਖਿਆ ਇਹਨਾਂ ਸ਼ਬਦਾਂ ਰਾਹੀਂ ਕਰਦੇ ਹਨ :

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**

*(ਗਉੜੀ, ਸੁਖਮਨੀ—੨੬੬)*

ਇਸ ਦਾ ਅਰਥ ਹੈ—ਪ੍ਰਭੂ ਦਾ ਨਾਮ ਜਪਣਾ ਅਤੇ ਨਿਰਮਲ ਕੰਮ ਕਰਨਾ ਹੀ ਸ੍ਰੇਸ਼ਟ ਧਰਮ ਹੈ। 'ਨਿਰਮਲ ਕੰਮ' ਵਿਚ ਆਪਣੇ ਆਚਰਨ ਨੂੰ ਉੱਚਾ-ਸੁੱਚਾ ਰੱਖਣਾ, ਨਿਰਭਉ ਅਤੇ ਨਿਰਵੈਰ ਹੋਣਾ, ਨਾ ਕਿਸੇ ਨੂੰ ਡਰਾਉਣਾ ਅਤੇ ਨਾ ਹੀ ਜਬਰ-ਜ਼ੁਲਮ ਅੱਗੇ ਗੋਡੇ ਟੇਕਣਾ, ਸਮੂਹ ਮਨੁੱਖ ਜਾਤੀ ਦੀ ਬਿਨਾਂ ਦੇਸ਼, ਧਰਮ, ਜਾਤ ਦੇ ਵਿਤਕਰੇ ਦੇ ਸੇਵਾ ਕਰਨਾ ਆਦਿ ਸਭ ਕੁਝ ਆ ਜਾਂਦਾ ਹੈ।

ਇੰਝ ਧਰਮ ਦਾ ਮਕਸਦ ਇਕ ਆਦਰਸ਼ਕ ਮਨੁੱਖ ਦੀ ਘਾੜਤ ਘੜਨਾ ਹੈ ਜੋ ਜੀਵਨ ਦੇ ਸਭ ਪੱਖਾਂ ਬਾਰੇ ਸਹੀ ਸੋਚਣੀ ਦਾ ਮਾਲਕ ਹੋਵੇ ਅਤੇ ਉਸ ਸੋਚਣੀ ਮੁਤਾਬਿਕ ਅਮਲ ਵੀ ਕਰਦਾ ਹੋਵੇ।

2. **ਮਨੁੱਖਾ ਜੀਵਨ ਦਾ ਮਨੋਰਥ** : ਮਨੁੱਖਾ ਜੀਵਨ ਦਾ ਮਨੋਰਥ ਕੇਵਲ ਖਾਣਾ-ਪੀਣਾ, ਹੱਸਣਾ, ਸੌਣਾ ਹੀ ਨਹੀਂ ਬਲਕਿ ਉੱਚੇ-ਸੁੱਚੇ ਕਿਰਦਾਰ ਦਾ ਮਾਲਕ ਬਣ ਕੇ, ਸ਼ੁਭ ਗੁਣਾਂ ਨੂੰ ਧਾਰਨ ਕਰਕੇ, ਦੁੱਖ-ਸੁਖ ਤੋਂ ਨਿਰਲੇਪ ਰਹਿਣ ਦੀ ਅਵਸਥਾ ਨੂੰ ਪ੍ਰਾਪਤ ਕਰਕੇ, ਵਿਕਾਰ ਰਹਿਤ ਜੀਵਨ ਜਿਊਣਾ ਹੈ। ਮਨੁੱਖੀ ਜੀਵਨ ਦੀ ਪ੍ਰਾਪਤੀ ਕਈ ਜੂਨਾਂ ਵਿਚ ਭਟਕਣ ਤੋਂ ਬਾਅਦ ਹੋਈ ਹੈ।

ਗੁਰੂ ਜੀ ਫੁਰਮਾਉਂਦੇ ਹਨ :

**ਲਖ ਚਉਰਾਸੀਹ ਜੋਨਿ ਸਬਾਈ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ॥**
**ਇਸੁ ਪਉੜੀ ਤੇ ਜੋ ਨਰੁ ਚੂਕੈ**
**ਸੋ ਆਇ ਜਾਇ ਦੁਖੁ ਪਾਇਦਾ॥੨॥**

*(ਮਾਰੂ, ਮਹਲਾ ੫—੧੦੭੫)*

ਗੁਰੂ ਜੀ ਜੀਵਨ ਦਾ ਸਹੀ ਮਾਰਗ ਦਰਸਾਉਂਦੇ ਹਨ :

*(ਵਾਰ ਗੁਜਰੀ, ਮਹਲਾ ੫—੫੨੨)*

ਮਨੁੱਖਾ ਜੀਵਨ ਵਾਹਿਗੁਰੂ ਦੀ ਬਖ਼ਸ਼ੀ ਹੋਈ ਵੱਡਮੁੱਲੀ ਦਾਤ ਹੈ। ਗੁਰੂ ਕੇ ਸਿੱਖ ਨੇ ਹੱਸਦਿਆਂ, ਖੇਡਦਿਆਂ ਇਸ ਨੂੰ ਬਸਰ ਕਰਨਾ ਹੈ। ਗੁਰੂ ਕਾ ਸਿੱਖ ਬੇਸ਼ੱਕ ਲੱਖਾਂ-ਕਰੋੜਾਂ ਦਾ ਵਪਾਰ, ਗੁਰਮਤਿ ਦੀ ਦਰਸਾਈ ਵਿਧੀ ਅਨੁਸਾਰ ਕਰੇ। ਗੁਰੂ ਕਾ ਸਿੱਖ ਮੰਗਣ ਦੀ ਬ੍ਰਿਤੀ ਦਾ ਧਾਰਨੀ ਨਾ ਹੋਵੇ। ਗੁਰੂ ਦਾ ਸਿੱਖ ਸਦਾ ਚੜ੍ਹਦੀਆਂ ਕਲਾਂ ਵਿਚ ਖੇਡੇ ਪਰ '**ਸਗਲ ਸੰਗ ਆਤਮ ਉਦਾਸ**' ਵਾਲੀ ਖੇਡ ਖੇਡੇ। ਗੁਰੂ ਦੇ ਸਿੱਖ ਨੇ ਰਾਜ ਜੋਗ ਕਮਾਣਾ ਹੈ।

ਧ੍ਰਿਕਾਰਾਂ ਤੇ ਫਿਟਕਾਰਾਂ, ਨਾਮ ਵਿਹੂਣਿਆਂ ਨੂੰ ਪੈਂਦੀਆਂ ਹਨ ਪਰ ਜਿਸ ਦੇ ਹਿਰਦੇ ਵਿਚ ਉਸ ਮਾਲਕ ਦੀ ਯਾਦ ਹੈ ਉਸ ਲਈ ਹੁਕਮ ਹੈ :

*(ਵਾਰ ਗੁਜਰੀ, ਮਹਲਾ ੫—੫੨੨)*

ਗੁਰਸਿੱਖ ਨੇ ਮਾਇਆ ਵਿਚ ਵਿਚਰਦਿਆਂ ਹੋਇਆਂ ਮਾਇਆ ਤੋਂ ਨਿਰਲੇਪ ਰਹਿਣਾ ਹੈ, ਜਿਵੇਂ ਕੰਵਲ ਦਾ ਫੁੱਲ ਚਿੱਕੜ ਵਿਚ ਰਹਿ ਕੇ ਪੰਖੜੀਆਂ ਨੂੰ ਚਿੱਕੜ ਨਹੀਂ ਲੱਗਣ ਦਿੰਦਾ, ਗੁਰੂ ਸਾਹਿਬ ਫੁਰਮਾਉਂਦੇ ਹਨ :



*(ਆਸਾ, ਮਹਲਾ ੫—੩੯੪)*

3. **ਸਫ਼ਲ ਜੀਵ-ਰੂਪੀ ਵਣਜਾਰੇ** : ਜੀਵ ਨੇ ਮਨੁੱਖਾ ਜਨਮ ਵਿਚ ਨਾਮ ਦਾ ਵਪਾਰ ਕਰਨਾ ਹੈ ਕਿਉਂਕਿ ਨਾਮ ਬੜੀ ਸੁੰਦਰ ਤੇ ਲਾਭ ਦੇਣ ਵਾਲੀ ਵਸਤੂ ਹੈ। ਜੀਵ ਪਾਸ ਨਾਮ ਰਤਨ ਖਰੀਦਣ ਲਈ ਗੁਣਾਂ ਦੀ ਪੂੰਜੀ ਹੈ ਤੇ ਇਸ ਨੇ ਗੁਰੂ ਅੱਗੇ ਨਾਮ ਵਸਤੂ ਦੀ ਪ੍ਰਾਪਤੀ ਲਈ ਬੇਨਤੀ ਕਰਨੀ ਹੈ :

*(ਆਸਾ, ਮਹਲਾ ੫—੩੭੨)*

ਸਫ਼ਲ ਜੀਵ ਰੂਪੀ ਵਣਜਾਰੇ ਉਹ ਹਨ, ਜਿਹੜੇ ਨਾਮ ਵਸਤੂ ਦੀ ਪ੍ਰਾਪਤੀ ਲਈ ਉਦਮ ਕਰਦੇ ਹਨ ਤੇ ਅੰਮ੍ਰਿਤ ਵੇਲੇ ਉਠ ਕੇ ਆਪਣੀ ਸੁਰਤ ਪ੍ਰਭੂ ਪਿਆਰ ਵਿਚ ਰੰਗਦੇ ਹਨ। ਨਾਮ ਜਪਣ ਨਾਲ ਕੋਈ ਚਿੰਤਾ ਫ਼ਿਕਰ ਉਹਨਾਂ ਨੂੰ ਨਹੀਂ ਲਗਦਾ ਤੇ ਉਹਨਾਂ ਅੰਦਰੋਂ ਵੈਰ-ਵਿਰੋਧ ਦੀ ਭਾਵਨਾ ਮਿਟ ਜਾਂਦੀ ਹੈ।

ਗੁਰੂ ਸਾਹਿਬ ਜੀ ਬਚਨ ਕਰਦੇ ਹਨ :

*(ਗਉੜੀ, ਮ: ੫—੨੫੫)*

4. **ਨਾਮ-ਵਿਹੂਣੇ** : ਨਾਮ ਤੋਂ ਵਾਂਝੇ ਮਨੁੱਖਾਂ ਨੂੰ ਗੁਰੂ ਅਰਜਨ ਦੇਵ ਜੀ ਕਰੜੀ ਤਾੜਨਾ ਕਰਦੇ ਹੋਏ ਫੁਰਮਾਉਂਦੇ ਹਨ ਕਿ ਉਹ ਮਨੁੱਖ ਕਿਵੇਂ ਜਿਊਂਦੇ ਹਨ ਜਿਨ੍ਹਾਂ ਨੇ ਨਾਮ ਵਿਸਾਰ ਦਿੱਤਾ ਹੈ। ਉਹਨਾਂ ਦਾ ਖਾਣਾ-ਪੀਣਾ, ਖੇਡਣਾ, ਹੱਸਣਾ ਤੇ ਹੋਰ ਪਸਾਰੇ ਇਵੇਂ ਸਮਝੋ ਜਿਵੇਂ ਕਿਸੇ ਮ੍ਰਿਤਕ ਸਰੀਰ ਨੂੰ ਸ਼ਿੰਗਾਰ ਕਰੀਦਾ ਹੈ। ਗੁਰੂ ਜੀ ਕਥਨ ਕਰਦੇ ਹਨ :

*(ਗਉੜੀ, ਮਹਲਾ ੫—੧੮੮)*

ਮਨੁੱਖ ਪਾਸ ਸੰਸਾਰ ਦੇ ਸਾਰੇ ਸੁਖ ਹੋਣ, ਸੋਹਣੀਆਂ ਸੇਜਾਂ ਸੌਣ ਲਈ ਹੋਣ, ਚੰਗਾ ਘਰ ਰਹਿਣ ਲਈ ਹੋਵੇ, ਤਨ ਤੇ ਲਾਉਣ ਲਈ ਸੁਗੰਧੀਆਂ ਹੋਣ, ਕਿਸੇ ਚੀਜ਼ ਦੀ ਕੋਈ ਕਮੀ ਨਾ ਹੋਵੇ ਪਰ ਫਿਰ ਵੀ ਅਗਰ ਉਸ ਪਾਸ ਪ੍ਰਭੂ ਦਾ ਨਾਮ ਨਹੀਂ ਤਾਂ ਸਤਿਗੁਰੂ ਅਰਜਨ ਦੇਵ ਜੀ ਐਸੇ ਮਨੁੱਖ ਦੀ ਤੁਲਨਾ ਵਿਸ਼ਟਾ ਦੇ ਕੀੜੇ ਨਾਲ ਕਰਦੇ ਹੋਏ ਫੁਰਮਾਉਂਦੇ ਹਨ :

*(ਵਾਰ ਜੈਤਸਰੀ, ਮਹਲਾ ੫—੭੦੭)*

5. **ਗੁਰਮੁਖ ਤੇ ਮਨਮੁਖ** : ਭਾਈ ਸਮੁੰਦਾ ਜੀ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਗੁਰਮੁਖ ਤੇ ਮਨਮੁਖ ਦਾ ਭੇਦ ਸਮਝਾਉ। ਗੁਰੂ ਜੀ ਨੇ ਫੁਰਮਾਇਆ, ਗੁਰਮੁਖ ਉਹ ਹਨ ਜੋ ਪਹਿਰ ਰਾਤ ਉਠ ਕੇ ਗੁਰਬਾਣੀ ਦਾ ਪਾਠ ਕਰਕੇ ਹਿਰਦਾ ਸ਼ੁੱਧ ਰੱਖਦੇ ਹਨ। ਕਿਰਤ ਕਰਕੇ ਲੋੜਵੰਦਾਂ ਦੀ ਲੋੜ ਪੂਰੀ ਕਰਦੇ ਹਨ। ਉਹਨਾਂ ਅੰਦਰ ਕੋਈ ਵੀ ਪਾਪ ਨਹੀਂ ਹੁੰਦਾ, ਉਹਨਾਂ ਦੀ ਕਾਇਆਂ ਨਿਰਮਲ ਰਹਿੰਦੀ ਹੈ :

*(ਗਉੜੀ, ਮਹਲਾ ੫—੧੯੮)*

ਗੁਰਮੁਖ ਅੱਠੇ ਪਹਿਰ ਪ੍ਰਭੂ ਨੂੰ ਧਿਆਉਂਦਾ ਹੈ, ਗੁਰੂ ਦੇ ਭਉ ਵਿਚ ਰਹਿੰਦਾ ਹੈ। ਆਪਾ-ਭਾਵ ਤਿਆਗ ਕੇ ਜੀਵਤ ਮਰਨ ਦੀ ਅਵਸਥਾ ਪ੍ਰਾਪਤ ਕਰਦਾ ਹੈ :

*(ਸੂਹੀ, ਮਹਲਾ ੫—੭੫੦)*



ਮਨਮੁਖ ਉਹ ਹਨ, ਜੋ ਕਿਸੇ ਨਾਲ ਭਲਾਈ ਨਹੀਂ ਕਰਦੇ, ਉਹ ਕਦੇ ਮਿੱਤਰਤਾ ਦੀ ਪੱਕੀ ਗੰਢ ਨਹੀਂ ਪਾਉਂਦੇ, ਛੇਤੀ ਹੀ ਸਾਥ ਛੱਡ ਜਾਂਦੇ ਹਨ। ਫਿੱਕਾ ਬੋਲਦੇ ਹਨ, ਅੰਨ੍ਹੇ, ਗਿਆਨਹੀਨ ਮਨਮੁਖਾਂ ਨੂੰ ਆਤਮਾ ਦੀ ਕੋਈ ਸੂਝ ਨਹੀਂ ਹੁੰਦੀ :

*(ਵਾਰ ਰਾਮਕਲੀ, ਮਹਲਾ ੫—੯੫੯)*

6. **ਜੀਵਨ ਉਧਾਰ** : ਭਾਈ ਕਾਲੂ, ਭਾਈ ਬਾਲੂ, ਭਾਈ ਹਰਿਦਾਸ ਜੀ ਗੁਰੂ-ਦਰ ਆਏ ਅਤੇ ਬੇਨਤੀ ਕੀਤੀ ਕਿ ਜੀਵਨ ਉਧਾਰ ਦਾ ਸਹਿਲਾ ਮਾਰਗ ਦੱਸੋ। ਗੁਰੂ ਜੀ ਦਾ ਬਚਨ ਹੋਇਆ, ਪਰਾਏ ਧਨ, ਪਰਾਏ ਤਨ ਵੱਲ ਨਹੀਂ ਦੇਖਣਾ, ਨਿੰਦਾ ਨਹੀਂ ਕਰਨੀ, ਇਸ ਤਰ੍ਹਾਂ ਕਰਨ ਨਾਲ ਮਨੁੱਖ ਹਲਕਾਏ ਕੁੱਤੇ ਵਾਂਗ ਹੋ ਜਾਂਦਾ ਹੈ ਫਿਰ ਉਸਦੀ ਸੱਚ ਧਰਮ ਨਾਲ ਸਾਂਝ ਨਹੀਂ ਬਣਦੀ :

*(੪੦੨)*

ਗਰੀਬੀ ਭਾਵ ਨਿਮਰਤਾ ਵਾਲਾ ਸੁਭਾਅ ਰੱਖਣਾ ਹੈ, ਹੰਕਾਰ ਨਹੀਂ ਕਰਨਾ, ਨਿਵ ਚੱਲਣਾ ਤੇ ਰੋਜ਼ ਸੰਗਤਿ ਕਰਨੀ ਹੈ :

*(੭੪੫)*

ਅਤੇ :

*(੨੫੩)*

7. **ਸੁਖ ਦਾ ਮੂਲ ਨਾਮ ਹੈ** : ਜਗਤ ਵਿਚ ਹਰ ਪ੍ਰਾਣੀ ਸੁਖ ਲੋਚਦਾ ਹੈ, ਸੁਖ ਦਾ ਮੂਲ ਪਰਮੇਸ਼ਰ ਦਾ ਨਾਮ ਹੈ। ਦੁਨੀਆਂ ਦੇ ਪਦਾਰਥਾਂ ਦਾ ਸੁਖ ਸਦੀਵੀ ਨਹੀਂ, ਛਿਨ ਭੰਗਰ ਲਈ ਹੈ। ਗੁਰੂ ਜੀ ਫੁਰਮਾਉਂਦੇ ਹਨ :

*(੩੨੨)*

ਪਰਮਾਤਮਾ ਦਾ ਨਾਮ ਸੀਤਲਤਾ ਤੇ ਠੰਡਕ ਦਿੰਦਾ ਹੈ ਜੋ ਹੋਰ ਕਿਸੇ ਵਸਤੂ ਤੋਂ ਪ੍ਰਾਪਤ ਨਹੀਂ ਹੋ ਸਕਦੀ :

8. **ਮਾਹਿ ਦਿਵਸ ਮੂਰਤ ਭਲੇ** : ਪਿੰਡ ਰਮਦਾਸ ਦੀ ਸੰਗਤ ਨੇ ਬੇਨਤੀ ਕੀਤੀ ਕਿ ਬ੍ਰਾਹਮਣ ਸਦਾ ਹੀ ਕਹਿੰਦੇ ਰਹਿੰਦੇ ਹਨ ਕਿ ਜੀਵਾਂ ਤੇ ਦੁੱਖ ਗ੍ਰਿਹਾਂ ਦੀਆਂ ਚਾਲਾਂ ਕਰਕੇ ਵਾਪਰਦੇ ਹਨ। ਮਹਾਰਾਜ ਨੇ ਫੁਰਮਾਇਆ ਕਿ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਨਾਮ ਬਖਸ਼ ਕੇ ਸਾਰੇ ਗ੍ਰਹਿ ਦੂਰ ਕਰ ਦਿੱਤੇ ਹਨ। ਨਾਮ ਨਾਲ ਸੁਖ ਆ ਜਾਂਦਾ ਹੈ। ਇਹ ਸ਼ਗਨ, ਅਪਸ਼ਗਨ ਆਦਿ ਅਗਿਆਨੀਆਂ ਅਤੇ ਗਾਫ਼ਲ ਲੋਕਾਂ ਲਈ ਹਨ। ਗੁਰੂ ਜੀ ਨੇ ਬਚਨ ਕੀਤਾ :

*(ਆਸਾ, ਮਹਲਾ ੫—੪੦੧)*

ਜਿਨ੍ਹਾਂ ਨੂੰ ਉਹ ਚਿਤ ਹੈ ਉਹਨਾਂ ਨੂੰ ਤੰਤ੍ਰ, ਮੰਤ੍ਰ, ਜੰਤ੍ਰ ਤੇ ਨਜ਼ਰ ਆਦਿ ਦੀ ਛੋਹ ਵੀ ਲਗ ਨਹੀਂ ਸਕਦੀ :

*(ਬਿਲਾਵਲ, ਮਹਲਾ ੫, ੮੧੭—੧੮)*

ਗੁਰਸਿੱਖ ਲਈ ਉਹ ਹੀ ਦਿਨ, ਵਾਰ, ਮਹੀਨਾ, ਚੰਗਾ ਹੈ ਜਿਸ ਵਿਚ ਪਰਮਾਤਮਾ ਦਾ ਨਾਮ ਯਾਦ ਆਉਂਦਾ ਹੈ :

*(ਵਾਰ ਗਉੜੀ—੩੧੮)*

9. **ਪ੍ਰਭੂ ਦੀ ਪਛਾਣ-ਸਰੂਪ** : ਗੁਰੂ ਅਰਜਨ ਦੇਵ ਜੀ ਨੇ ਪਹਿਲੇ ਸਤਿਗੁਰਾਂ ਵਾਂਗ ਇਸ ਗੱਲ ਦਾ ਜ਼ੋਰਦਾਰ ਖੰਡਨ ਕੀਤਾ ਕਿ ਪ੍ਰਭੂ ਸਰੀਰ ਧਾਰ ਕੇ ਸੰਸਾਰ ਵਿਚ ਆਉਂਦਾ ਹੈ। ਗੁਰੂ ਜੀ ਨੇ ਪ੍ਰਭੂ ਦਾ ਸਰੂਪ ਬਿਆਨ ਕਰਦੇ ਹੋਏ ਸਮਝਾਇਆ :

*(ਮਾਰੂ, ਮਹਲਾ ੫—੧੦੯੫)*



ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਮੂੰਹ ਸੜ ਜਾਣ ਜੋ ਕਹਿੰਦੇ ਹਨ ਕਿ ਪ੍ਰਭੂ ਜੂਨਾਂ ਵਿਚ ਆਉਂਦਾ ਹੈ। ਆਪ ਜੀ ਦਾ ਬਚਨ ਹੈ :

*(ਭੈਰਉ, ਮਹਲਾ ੫—੧੧੩੬)*

10. **ਪਰਮਾਤਮਾ ਤੋਂ ਵਿੱਥ ਕਿਉਂ** : ਮਨੁੱਖ ਦੀ ਪ੍ਰਭੂ ਨਾਲੋਂ ਵਿੱਥ ਦਾ ਮੂਲ ਕਾਰਨ ਮਾਇਆ ਹੈ। ਮਾਇਆ ਜੋੜਨ ਲਈ ਮਨੁੱਖ ਪਾਪ ਕਰਦਾ ਹੈ, ਲੁੱਟ-ਖਸੁੱਟ, ਧੋਖਾ, ਫਰੇਬ ਤੇ ਦੂਜੇ ਦੇ ਹੱਕ ਮਾਰਨ ਵਿਚ ਜੀਵਨ ਬਤੀਤ ਕਰ ਦੇਂਦਾ ਹੈ। ਗੁਰੂ ਜੀ ਜੀਵ ਨੂੰ ਸਮਝਾਉਂਦੇ ਹੋਏ ਬਚਨ ਕਰਦੇ ਹਨ :

*(ਬਿਹਾਗੜਾ, ਮਹਲਾ ੫—੫੪੬)*

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਸੰਸਾਰ ਵਿਚ, ਮਨੁੱਖ ਮਾਇਆ ਦੇ ਪ੍ਰਭਾਵ ਥੱਲੇ ਅਨੇਕਾਂ ਪਦਾਰਥ ਇਕੱਤਰ ਕਰਦਾ ਹੈ ਪਰ ਇਹ ਨਹੀਂ ਸਮਝਦਾ ਕਿ ਜਗਤ ਵਿਚ ਕਿਸੇ ਨੇ ਥਹਿ ਨਹੀਂ ਰਹਿਣਾ, ਜਗਤ ਦਾ ਸਾਰਾ ਪਸਾਰਾ ਨਾਸ਼ਵਾਨ ਹੈ। ਗੁਰੂ ਜੀ ਕਥਨ ਕਰਦੇ ਹਨ :

*(੮੬੧)*

ਗੁਰੂ ਜੀ ਮਾਇਆ ਵਿਚ ਗ੍ਰਸਤ ਮਨੁੱਖ ਨੂੰ ਸਮਝਾਉਂਦੇ ਹਨ ਕਿ ਤੂੰ ਆਪਣੇ ਨਾਲ ਵਸਦਾ ਪਰਮਾਤਮਾ ਦੇਖ, ਉਹ ਤੇਰੇ ਸਾਰੇ ਪਾਪਾਂ ਨੂੰ ਦੇਖ ਰਿਹਾ ਹੈ। ਧਰਮ ਦੀ ਕਿਰਤ ਕਰ, ਨਾਮ ਜਪ ਜਿਸ ਨਾਲ ਰੱਬੀ ਦਰਗਾਹ ਵਿਚ ਸੁਖ ਮਿਲੇਗਾ ਤੇ ਤੇਰੀ ਪ੍ਰਭੂ ਨਾਲੋਂ ਵਿੱਥ ਦੂਰ ਹੋਵੇਗੀ :

*(ਆਸਾ, ਮਹਲਾ ੫—੪੬੧)*

11. **ਮਾਇਆ ਦੇ ਹਥਿਆਰ—ਪੰਜ ਵਿਕਾਰ** : ਮਾਇਆ ਦਾ ਅਸਰ ਮਨੁੱਖ ਵਿਚ ਪਾਈਆਂ ਜਾਂਦੀਆਂ ਪੰਜ ਤਰ੍ਹਾਂ ਦੀਆਂ ਬਿਰਤੀਆਂ ਦੇ ਕਾਰਨ ਹੁੰਦਾ ਹੈ। ਇਹ ਹਨ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਇਹਨਾਂ ਨੂੰ ਧਰਮ ਦੀ ਬੋਲੀ ਵਿਚ ਪੰਜ ਵਿਕਾਰ

ਕਿਹਾ ਗਿਆ ਹੈ। ਮਨੁੱਖ ਪੰਜ ਵਿਕਾਰਾਂ ਦੇ ਸ਼ਿਕੰਜੇ ਵਿਚ ਆਇਆ ਦੁੱਖ ਭੋਗਦਾ ਹੈ। ਗੁਰੂ ਜੀ ਮਨੁੱਖ ਨੂੰ ਇਹਨਾਂ ਤੋਂ ਬਚਣ ਲਈ ਕਹਿੰਦੇ ਹਨ :

*(ਮਾਰੂ, ਮਹਲਾ ੫—੧੦੦੧)*

ਤ੍ਰਿਸ਼ਾਲੂ ਤੇ ਲੋਭੀ ਸੁਭਾਅ ਦਾ ਜ਼ਿਕਰ ਕਰਦੇ ਹੋਏ ਫੁਰਮਾਉਂਦੇ ਹਨ :

*(੨੧੩)*

ਅਸਲ ਵਿਚ ਉਹ ਹੀ ਮਨੁੱਖ ਸੂਰਮਾ ਹੈ, ਪੂਰਾ ਹੈ ਜੋ ਇਹਨਾਂ ਪੰਜਾਂ ਨੂੰ ਆਪਣੇ ਅਧੀਨ ਰੱਖਦਾ ਹੈ। ਗੁਰੂ ਜੀ ਕਥਨ ਕਰਦੇ ਹਨ :

12. **ਸਤਿਗੁਰੂ ਦੀ ਸਿੱਖਿਆ ਦੀ ਲੋੜ** : ਮਾਇਆ ਦੇ ਪ੍ਰਭਾਵ ਅਤੇ ਪੰਜਾਂ ਵਿਕਾਰਾਂ ਤੋਂ ਬਚਣ ਲਈ ਤੇ ਉੱਚੀ ਆਤਮਿਕ ਅਵਸਥਾ ਹਾਸਿਲ ਕਰਨ ਲਈ ਗੁਰੂ ਅਰਜਨ ਦੇਵ ਜੀ ਕੇਵਲ ਮਾਤਰ ਸੱਚੇ ਸਤਿਗੁਰੂ ਦੀ ਸਿਖਿਆ ਸੁਣਨ ਤੇ ਉਸ ਅਨੁਸਾਰ ਜੀਵਨ ਢਾਲਣ ਦੀ ਤਾਕੀਦ ਕਰਦੇ ਹਨ। ਮਨ ਦੀ ਮਤ ਤਿਆਗ ਕੇ, ਸੁਖ-ਦੁੱਖ ਵਿਚ ਪ੍ਰਭੂ ਦਾ ਆਸਰਾ ਲੈਣ ਤੇ ਗੁਰੂ ਦਾ ਹੁਕਮ ਮੰਨਣ ਵਿਚ ਸੁਖ ਹੈ :

*(ਗਉੜੀ, ਮਹਲਾ ੫—੨੦੯)*

ਮਨੁੱਖ ਬੇਸ਼ੱਕ ਬਹੁਤ ਖੂਬਸੂਰਤ ਹੋਵੇ, ਚਲਾਕ ਹੋਵੇ, ਗਿਆਨਵਾਨ ਜਾਂ ਧਨਵਾਨ ਹੋਵੇ, ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਉਹ ਮਨੁੱਖ ਆਤਮਿਕ ਤੌਰ ਤੇ ਮਰੇ ਹੋਏ ਹਨ ਜਿਨ੍ਹਾਂ ਨੇ ਪ੍ਰਭੂ ਪਿਤਾ ਨਾਲ ਪ੍ਰੀਤ ਨਹੀਂ ਪਾਈ, ਯਥਾ :

*(ਗਉੜੀ, ਮਹਲਾ ੫—੨੫੩)*

ਗੁਰੂ ਹੀਣੇ ਮਨੁੱਖ ਆਤਮਿਕ ਤੌਰ ਤੇ ਸਦਾ ਅਚੇਤ ਰਹਿੰਦੇ ਹਨ ਤੇ ਮੌਤ ਦੇ



ਸਹਿਮ ਵਿਚ ਬੱਝੇ ਰਹਿੰਦੇ ਹਨ। ਗੁਰੂ ਜੀ ਉਨ੍ਹਾਂ ਨੂੰ ਧ੍ਰਿਕਾਰ ਪਾਉਂਦੇ ਹਨ ਅਤੇ ਐਸੇ ਮਨੁੱਖਾਂ ਨੂੰ ਕੁੱਤੇ, ਸੂਰ, ਗਧੇ, ਸੱਪ ਆਦਿ ਦੀ ਪਦਵੀ ਦਿੰਦੇ ਹੋਏ ਫੁਰਮਾਉਂਦੇ ਹਨ :

*(ਸਲੋਕ, ਮਹਲਾ ੫—੧੩੫੬)*

13. **ਪ੍ਰਮੇਸ਼ਰ ਦੀ ਪ੍ਰਾਪਤੀ ਦੇ ਸਾਧਨਾਂ ਬਾਰੇ** : ਗੁਰੂ ਅਰਜਨ ਦੇਵ ਜੀ ਦੱਸਦੇ ਹਨ ਕਿ ਪ੍ਰਭੂ, ਗੁਰੂ ਦੇ ਸ਼ਬਦ ਦੀ ਕਮਾਈ ਤੇ ਸਤਿਸੰਗ ਦੁਆਰਾ ਮਿਲਦਾ ਹੈ। ਮਨ ਹਠ ਜਾਂ ਹੋਰ ਕਰਮ-ਕਾਂਡਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜਦ ਤੱਕ ਅਸੀਂ ਮਨ ਵਿਚ ਸੱਚਾ ਪਿਆਰ ਤੇ ਨਾਮ ਨਹੀਂ ਵਸਾਂਦੇ, ਸਾਡੇ ਸਾਰੇ ਅਡੰਬਰ ਤੇ ਲੋਕ ਦਿਖਾਵੇ ਵਾਲੀਆਂ ਘਾਲਾਂ ਬੇਅਰਥ ਹਨ।

*(ਰਾਮਕਲੀ, ਮਹਲਾ ੫—੯੯੦)*

ਅਤੇ :

*(੧੩੪੮)*

ਪ੍ਰਭੂ ਦੀ ਪ੍ਰਾਪਤੀ ਸਤਿ ਸੰਗਤ ਵਿਚ ਬੈਠ ਕੇ ਹਰੀ ਗੁਣ-ਗਾਣ ਨਾਲ ਹੁੰਦੀ ਹੈ :

*(੬੨੫)*

14. **ਧਿਆਨ ਕਿਸ ਦਾ ਧਰੀਏ** : ਭਾਈ ਫਿਰਨਾ, ਭਾਈ ਚੰਗਾ ਅਤੇ ਭਾਈ ਜੇਠਾ ਨੇ ਹਾਜ਼ਰ ਹੋ ਕੇ ਬੇਨਤੀ ਕੀਤੀ ਕਿ ਮਹਾਰਾਜ ਸਿਮਰਨ ਵੇਲੇ ਕਿਸ ਦਾ ਧਿਆਨ

ਧਰੀਏ। ਪੰਚਮ ਪਿਤਾ ਨੇ ਉਪਦੇਸ਼ ਕੀਤਾ ਕਿ—

*(੮੨੭)*

ਕਿਉਂਕਿ ਗੁਰੂ ਆਤਮਿਕ ਮੌਤ ਦੀ ਫਾਹੀ ਕੱਟ ਕੇ ਮੁਕਤੀ ਦੇਣ ਦੇ ਸਮਰੱਥ ਹੈ :

*(੨੫੮)*

ਸਿੱਖਾਂ ਫਿਰ ਸਵਾਲ ਕੀਤਾ ਕਿ ਸੇਵਾ ਕਿਸ ਦੀ ਕਰੀਏ ਤਾਂ ਗੁਰੂ ਜੀ ਨੇ ਫੁਰਮਾਇਆ :

*(੩੦੬)*

ਗੁਰੂ ਜੀ ਨੇ ਫੁਰਮਾਇਆ : ਧਿਆਨ ਪ੍ਰਭੂ ਦਾ ਰੱਖੋ, ਸੇਵਾ ਪ੍ਰਭੂ ਦੀ ਕਰੋ। ਅਗਰ ਪ੍ਰਭੂ ਦੀ ਬੰਦਗੀ ਇਕਾਗਰ ਹੋ ਕੇ ਕਰੋਗੇ ਤਾਂ ਪ੍ਰਭੂ ਪ੍ਰਸੰਨ ਹੋਵੇਗਾ।

*(੨੯੫)*

ਗੁਰਸਿੱਖ ਨੇ ਮਨ ਨੂੰ ਨਾਮ ਰੰਗ ਵਿਚ ਰੰਗ ਕੇ ਰੱਖਣਾ ਹੈ। ਝੂਠੇ ਤੇ ਹੋਛੇ ਨਸ਼ੇ ਮਨੁੱਖ ਨੂੰ ਕੇਵਲ ਕਮਲਾ ਹੀ ਬਣਾਉਂਦੇ ਹਨ। ਸਤਿਗੁਰੂ ਜੀ ਦਾ ਫੁਰਮਾਨ ਹੈ :

*(੩੯੯)*

15. **ਆਦਰਸ਼ਕ ਜੀਵਨ ਦੀ ਜੁਗਤੀ** : ਭਾਈ ਪੈੜਾ ਤੇ ਭਾਈ ਦੁਰਗਾ ਜੀ, ਗੁਰੂ ਜੀ ਦੇ ਹਜ਼ੂਰ ਆਏ ਤੇ ਆਦਰਸ਼ਕ ਜੀਵਨ ਦੀ ਜੁਗਤੀ ਜਾਣਨੀ ਚਾਹੀ। ਗੁਰੂ ਜੀ ਨੇ ਬਚਨ ਕੀਤਾ ਕਿ ਗੁਰਸਿੱਖ ਨੇ ਮੌਤ ਨੂੰ ਹਮੇਸ਼ਾ ਯਾਦ ਰੱਖਣਾ ਹੈ। ਮੌਤ ਨੂੰ ਭੁੱਲ ਕੇ ਜੀਵ, ਹੰਕਾਰੀ, ਝਗੜਾਲੂ ਤੇ ਈਰਖਾਲੂ ਹੋ ਜਾਂਦਾ ਹੈ। ਮਨੁੱਖ ਦੀ ਬਿਰਤੀ ਪਸ਼ੂ ਬਿਰਤੀ ਬਣ ਜਾਂਦੀ ਹੈ। ਗੁਰੂ ਜੀ ਨੇ ਫ਼ੁਰਮਾਇਆ :

*(੮੦੯)*

ਮੌਤ ਨੂੰ ਯਾਦ ਰੱਖਦਿਆਂ ਬੁਰਿਆਈਆਂ ਨੂੰ ਆਪਣੇ ਨੇੜੇ ਨਹੀਂ ਆਉਣ ਦੇਣਾ ਅਤੇ ਪ੍ਰਭੂ ਪਿਤਾ ਨੂੰ ਹਮੇਸ਼ਾ ਹਿਰਦੇ ਵਿਚ ਚਿਤਾਰਨਾ ਹੈ :



*(ਰਾਮਕਲੀ, ਮਹਲਾ ੫—੮੮੩)*

ਗੁਰਸਿੱਖ ਨੇ ਬਚਨ ਕਰਕੇ ਕਦੀ ਫਿਰਨਾ ਨਹੀਂ। ਜਿਹੜਾ ਮਨੁੱਖ ਮਾਇਆ ਵਿਚ ਮਸਤ ਹੋ ਕੇ, ਬਚਨ ਕਰਕੇ ਉਸ ਤੋਂ ਫਿਰ ਜਾਂਦਾ ਹੈ ਉਹ ਕੱਚਾ (ਝੂਠਾ) ਹੈ ਅਤੇ ਅੰਦਰੋਂ ਆਤਮਕ ਗੁਣਾਂ ਤੋਂ ਖਾਲੀ ਹੈ। ਯਥਾ :

*(ਮਾਰੂ, ਮਹਲਾ ੫—੧੦੯੯)*

ਗੁਰੂ ਕੇ ਸਿੱਖ ਨੇ ਹਿਰਦੇ ਅੰਦਰ ਪ੍ਰਭੂ ਦੇ ਗੁਣ ਗਾਉਣੇ ਹਨ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤਿਆਗਣਾ ਹੈ। ਇਸ ਤਰ੍ਹਾਂ ਉਹ ਜਨਮ ਮਰਨ ਤੋਂ ਮੁਕਤ ਹੋ ਜਾਵੇਗਾ। ਗੁਰੂ ਜੀ ਬਚਨ ਕਰਦੇ ਹਨ :

*(੨੪੧)*

16. **ਪ੍ਰਚਾਰਕ ਦਾ ਅਮਲੀ ਜੀਵਨ** : ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਪ੍ਰਚਾਰਕ ਲਈ ਇਹ ਜ਼ਰੂਰੀ ਹੈ ਕਿ ਉਹ ਰੱਬੀ ਗਿਆਨ ਨੂੰ ਖੁਦ ਵੀ ਚੰਗੀ ਤਰ੍ਹਾਂ ਸਮਝਦਾ ਹੋਵੇ ਤੇ ਅਮਲ ਵਿਚ ਲਿਆਉਂਦਾ ਹੋਵੇ। ਆਪਣੇ ਆਪ ਨੂੰ ਸਮਝਾਵੇ ਤੇ ਫਿਰ ਹੋਰਨਾਂ ਨੂੰ ਪ੍ਰਚਾਰ ਕਰੇ। ਪ੍ਰਚਾਰਕ ਆਪਣੀ ਬੋਲਣ-ਸ਼ਕਤੀ ਨੂੰ ਪ੍ਰਭੂ ਦੀ ਦਾਤ ਸਮਝੇ ਅਤੇ ਭੁੱਲ ਕੇ ਵੀ ਇਸ ਤੇ ਹੰਕਾਰ ਨਾ ਕਰੇ। ਦੀਵਾ ਹਮੇਸ਼ਾ ਜਗਦੇ ਦੀਵੇ ਤੋਂ ਹੀ ਜਗਦਾ ਹੈ। ਪ੍ਰਚਾਰਕ ਦੇ ਗੁਣਾਂ ਸਬੰਧੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

ਪ੍ਰਚਾਰਕ ਨਿਮਰਤਾ ਦੇ ਗੁਣ ਨੂੰ ਕਦੀ ਨਾ ਛੱਡੇ।

*****